



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ
ਦੇ ਅਨਿਨ ਸੇਵਕ ਸ. ਗੁਰਮੁਖ ਸਿੰਘ 'ਰਹਿਬਰ'

(1950 - 2024)

# ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ॥

ਸਿੱਖਾਂ ਦੀ ਜਿੰਦਗੀ ਨੂੰ ਸਜਾਉਣ ਸਵਾਰਨ ਅਤੇ ਪ੍ਰੇਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿੱਕੇ-ਨਿੱਕੇ ਕੌਤਕ ਅਤੇ ਵਡੀਆਂ ਵਡੀਆਂ ਲੀਲਾਵਾਂ ਬੜੀਆਂ ਅਸਚਰਜ ਸਨ, ਸਤਿਗੁਰੂ ਜਗਜੀਤ ਸਿੰਘ ਜੀ ਦੀ ਖੁੱਲ ਦਿਲੀ ਅਤੇ ਬੇਪਰਵਾਹੀ ਸਿੱਖਾਂ ਅਤੇ ਆਪਣੇ ਸੇਵਾਦਾਰਾਂ ਦੇ ਹੌਸਲਿਆਂ ਨੂੰ ਪਰਵਾਜ਼ ਬਖਸ਼ਦੀ, ਕਿਸੇ ਵੀ ਸੇਵਾ ਅਤੇ ਕਾਰਜ਼ ਲਈ ਜ਼ਿੰਮੇਦਾਰੀ ਦੇ ਨਾਲ ਨਾਲ ਉਸ ਸੇਵਾ ਲਈ ਉਸ ਕਾਰਜ ਨੂੰ ਕਰਨ ਲਈ ਪੂਰਨ ਅਧਿਕਾਰ ਦੇਣੇ ਅਤੇ ਆਪਣੇ ਥਾਪੇ ਪ੍ਰਬੰਧਕ ਦੀ ਪਿਠ ਨਾਂ ਲਗਨ ਦੇਣੀ ਸਤਿਗੁਰੂ ਜੀ ਦੀ ਮਹਾਨਤਾ ਸੀ। ਸਤਿਗੁਰੂ ਜੀ ਗੁਣਵੱਤਾ ਵੇਖ ਕੇ ਖਿਡਾਰੀ ਨਹੀਂ ਚੁਣਦੇ ਸਨ ਬਲਕਿ ਚੁਣੇ ਹੋਏ ਖਿਡਾਰੀ ਚ ਹੀ ਗੁਣਵੱਤਾ ਭਰ ਕੇ ਖਿਡਾਉਂਦੇ ਅਤੇ ਜਿਤਾਉਂਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਐਸੀਆਂ ਹੀ ਰਹਿਮਤਾਂ ਅਤੇ ਬਖਸ਼ਿਸ਼ਾਂ ਦੇ ਪਾਤਰ ਸਨ ਸ. ਗੁਰਮੁਖ ਸਿੰਘ ਰਹਿਬਰ, ਜਿਨਾਂ ਦਾ ਜੀਵਨ ਬਹੁਤ ਸਾਰੇ ਖੇਤਰਾਂ ਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਤੇ ਕਿਰਪਾ ਨਾਲ ਸਫਲ ਪ੍ਰਬੰਧਕੀ ਸੇਵਾਵਾਂ ਨਿਭਾਉਂਦਾ ਬਤੀਤ ਹੋਇਆ। ਸ. ਗੁਰਮੁਖ ਸਿੰਘ ਜੀ ਦਾ ਜਨਮ ਭਾਰਤ ਦੀ ਅਜਾਦੀ ਦੇ ਦੋ ਵਰ੍ਹਿਆਂ ਬਾਅਦ ਸ੍ਰੀ ਗੰਗਾਨਗਰ ਰਾਜਸਥਾਨ ਵਿੱਖੇ ਮਾਤਾ ਬਚਨ ਕੌਰ ਅਤੇ ਪਿਤਾ ਸੰਤ ਨਾਜਰ ਸਿੰਘ ਜੀ ਦੇ ਘਰ ਹੋਇਆ। ਮਾਤਾ ਪਿਤਾ ਗੁਰਮੁਖ ਸਿੰਘ ਜੀ ਦੇ ਜਨਮ ਤੋਂ ਕੁਝ ਸਮਾਂ ਪਹਿਲਾਂ ਹੀ ਨਾਮਧਾਰੀ ਸਿੱਖ ਸਜੇ ਸਨ ਅਤੇ ਵੱਡੀ ਸੋਧ ਰੱਖਿਆ ਕਰਦੇ ਸਨ, ਸ੍ਰੀ ਜੀਵਨ ਨਗਰ ਅਤੇ ਸ੍ਰੀ ਭੈਣੀ ਸਾਹਿਬ ਆਉਂਦੇ ਜਾਂਦੇ ਰਹਿੰਦੇ ਲੰਗਰ ਚ ਸੇਵਾ ਕਰਦੇ, ਘਰ ਵੀ ਸਾਧਾ ਸੰਤਾਂ ਸੋਧੀਆਂ ਦਾ ਆਉਣ ਜਾਣ ਸੀ, ਗੁਰਮੁਖ ਸਿੰਘ ਜੀ ਨੂੰ ਭਜਨ ਸੰਤ ਜਗਤ ਸਿੰਘ ਜੀ ਤੋ ਪ੍ਰਾਪਤ ਹੋਇਆ, ਵੱਡੀ ਭੈਣ ਵੀ ਸੋਧ ਰੱਖਦੀ ਭਾਵ ਪੂਰੇ ਸਿੱਖੀ ਵਾਤਾਵਰਨ ਚ ਗੁਰਮੁਖ ਸਿੰਘ ਜੀ ਦੀ ਪਰਵਰਿਸ਼ ਸ਼ੁਰੂ ਹੋਈ, ਮੁਢਲੀ ਵਿਦਿਆ ਮਿਰਜਾਪੁਰ ਜਿਲਾ ਸਿਰਸਾ ਵਿਖੇ ਹੋਈ ਛੇਵੀਂ ਜਮਾਤ ਤੋਂ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਚ ਦਾਖਲ ਹੋਏ, ਪੜਾਈ ਚ ਹੁਸ਼ਿਆਰ ਵੇਖ ਕੇ ਮਾਸਟਰ ਨਿਹਾਲ ਸਿੰਘ ਜੀ ਨੇ ਛੇਵੀਂ ਦੀ ਬਜਾਏ ਇਸੇ ਸਾਲ ਅੱਠਵੀਂ ਜਮਾਤ ਦੇ ਪੇਪਰ ਦਵਾ ਦਿੱਤੇ ਅਤੇ ਗੁਰਮੁਖ ਸਿੰਘ ਪਾਸ ਹੋ ਮਾਸਟਰ ਜੀ ਦੀ ਦੀ ਪਰਖ ਤੇ ਖਰੇ ਉਤਰੇ। ਨੌਵੀਂ ਦਸਵੀਂ ਦੇ ਸਮੇਂ ਗੁਰਮੁਖ ਸਿੰਘ ਜੀ ਨੇ ਸੋਧ ਰੱਖਣੀ ਸ਼ੁਰੂ ਕਰ ਦਿੱਤੀ ਅਤੇ ਗੁਰੂ ਪਰਿਵਾਰ ਨਾਲ ਨੇੜਤਾ ਹੋ ਗਈ ਸ੍ਰੀ ਜੀਵਨ ਨਗਰ ਹੀ ਰਹਿਣ ਲੱਗ ਗਏ, ਦਸਵੀਂ ਪਾਸ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕਰ ਸ੍ਰੀ ਮਹਾਰਾਜ ਬੀਰ ਸਿੰਘ ਜੀ ਨਾਲ ਸੇਵਾ ਲਾ ਦਿੱਤੀ, ਪਹਿਲਾਂ ਨਾਮਧਾਰੀ ਸਟੱਡ ਫਾਰਮ ਚ ਰਿਕਾਰਡ ਰਖਣ, ਲਿਖਤੀ ਕੰਮ, ਚਿੱਠੀ ਪੱਤਰ ਕਰਨ ਲਈ ਇੰਗਲਿਸ਼ ਟਾਈਪ ਕਰਨੀ ਸਿੱਖੀ ਅਤੇ ਮਹਾਰਾਜ ਜੀ ਦੇ ਸਕੱਤਰ ਦੀ ਸੇਵਾ ਨਿਭਾਉਣ ਲੱਗ ਗਏ। ਜਿਸ ਦੌਰਾਨ ਮਹਾਰਾਜ ਜੀ ਬੰਗਲੌਰ ਫਾਰਮ ਵਾਸਤੇ ਥਾਂ ਵੇਖਣ ਗਏ ਗੁਰਮੁਖ ਸਿੰਘ ਜੀ ਨਾਲ ਗਏ।ਨਾਲ ਨਾਲ ਪੜਾਈ ਵੀ ਚਲਦੀ ਰਹੀ ਪੰਜਾਬ ਯੂਨੀਵਰਸਟੀ ਚੰਡੀਗੜ੍ਹ ਤੋਂ 1975 ਚ ਬੀ.ਏ. ਪੂਰੀ ਕੀਤੀ । ਰਹਿਬਰ ਤਖੱਲਸ ਪੈਣਾ ਗੁਰਮੁਖ ਸਿੰਘ ਜੀ ਦੇ ਲੀਡਰ ਸ਼ਿਪ ਗੁਣ ਦੀ ਹੀ ਦੇਣ ਸੀ, ਕਵੀ ਪ੍ਰੀਤਮ ਸਿੰਘ ਜੀ ਅਤੇ ਸ. ਤਰਨ ਸਿੰਘ ਵਹਿਮੀ ਜੀ ਦੇ ਸੰਚਾਲਨ ਚ ਨਾਮਧਾਰੀ ਸਾਹਿਤ ਸਭਾ ਚਲਦੀ ਸੀ, ਗੁਰਮੁਖ ਸਿੰਘ ਜੀ ਨੇ ਸਕੂਲ ਪੜ੍ਹਦੇ ਬੱਚਿਆਂ ਲਈ ਬਾਲ ਸਾਹਿਤ ਸਭਾ ਬਣਾ ਦਿੱਤੀ ਅਤੇ ਕਵੀ ਦਰਬਾਰਾਂ ਚ ਪਹਿਲਾਂ ਛੋਟੇ ਬੱਚੇ ਆਪਣੀਆਂ ਰਚਨਾਵਾਂ ਪੇਸ਼ ਕਰਦੇ, ਫਿਰ ਵਡੇ ਕਵੀ, ਜਿਸਦਾ ਪ੍ਰਬੰਧ ਗੁਰਮੁਖ ਸਿੰਘ ਕਰਦੇ, ਕਵੀ ਜੀ ਰਾਹੀਂ ਸਤਿਗੁਰੂ ਜੀ ਨੂੰ ਪਤਾ ਲਗਾ ਕਿ ਗੁਰਮੁਖ ਛੋਟੇ ਕਵੀ ਬਚਿਆ ਦਾ ਰਹਿਬਰ ਬਣਿਆ ਹੋਇਆ ਹੈ, ਗਲ ਤਾਂ ਹਾਸੇ ਖੇੜੇ ਚ ਹੋਈ ਸਤਿਗੁਰੂ ਜੀ ਨੇ ਗੁਰਮੁਖ ਸਿੰਘ ਨੂੰ ਰਹਿਬਰ ਆਖਣਾ ਸ਼ੁਰੂ ਕਰ ਦਿੱਤਾ ਜਿਥੋਂ ਇਹਨਾਂ ਦਾ ਤਖੱਲਸ ਰਹਿਬਰ ਪੈ ਗਿਆ ਅਤੇ ਇਹ ਗੁਰਮੁਖ ਸਿੰਘ ਰਹਿਬਰ ਕਰ ਕੇ ਜਾਣੇ ਜਾਣ ਲਗੇ। ਰਹਿਬਰ ਜੀ ਕੁਝ ਚਿਰ ਲਗਾ ਕੇ ਦਿੱਲੀ ਤੋਂ ਮੋਟਰ ਵਾਇੰਡਿੰਗ ਦਾ ਕੰਮ ਸਿੱਖ, ਪਿੰਡ ਆ ਕੇ ਮੋਟਰਾਂ ਦਾ ਕੰਮ ਕਰਨ ਲਗੇ, ਪਰ ਸਤਿਗੁਰੂ ਜੀ ਨੇ ਇਹਨਾਂ ਨੂੰ ਬੰਗਲੌਰ ਫਾਰਮ ਜਾਣ ਦਾ ਹੁਕਮ ਕਰ ਦਿੱਤਾ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੁਆਰਾ ਅੱਜ ਦੇ ਸਜਾਏ ਸਵਾਰੇ ਸਵਰਗਾਂ ਜਹੇ ਨਾਮਧਾਰੀ ਫਾਰਮ ਨੂੰ ਉਸ ਵਕਤ ਕਾਲੇ ਪਾਣੀ ਕਰਕੇ ਜਾਣਿਆ ਜਾਂਦਾ ਸੀ ਅਤੇ ਜਿਸ ਨੂੰ ਉੱਥੇ ਜਾਣ ਦਾ ਹੁਕਮ ਹੁੰਦਾ ਤਾਂ ਲੋਕ ਆਖਦੇ ਸਨ ਇਸ ਨੂੰ ਕਾਲੇ ਪਾਣੀ ਦੀ ਸਜ਼ਾ ਹੋ ਗਈ ਹੈ ਪਰ ਗੁਰਮੁਖ ਸਿੰਘ ਰਹਿਬਰ ਨੇ ਸਤਿਗੁਰੂ ਜੀ ਦੇ ਹੁਕਮ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ।

ਪਹਿਲਾ ਤਾਂ ਇਲੈਕਟ੍ਰੀਸ਼ੀਅਨ ਦੇ ਤੋਰ ਤੇ ਫਾਰਮ ਗਏ ਫੇਰ ਫਾਰਮ ਤੇ ਮਨੇਜਰ ਦੀ ਸੇਵਾ ਕੀਤੀ, ਰਹਿਬਰ ਜੀ ਦਸਦੇ ਹੁੰਦੇ ਸਨ ਸ਼ੁਰੂਆਤੀ ਦੌਰ ਚ ਸਤਿਗੁਰੂ ਜੀ ਆਪ ਬੰਗਲੌਰ ਵਿਖੇ ਟਰੈਕਟਰ ਚਲਾ ਕੇ ਇਸਨੂੰ ਨਵੀਂ ਨੁਹਾਰ ਬਖਸ਼ਣ ਦੀ ਨੀਂਹ ਧਰੀ, ਹੱਥੀਂ ਸੇਵਾ ਕਰਨ ਦੀ ਜਾਚ ਸਿਖਾਈ ਭਾਂਡੇ ਮਾਂਜਣੇ ਅਤੇ ਵੱਡੇ ਛੋਟੇ ਦਾ, ਪੜ੍ਹੇ ਲਿਖੇ ਤੇ ਘੱਟ ਪੜ੍ਹੇ ਲਿਖੇ ਚ ਫਰਕ ਨਾ ਕਰਨਾ ਸਿਖਾਇਆ, ਸਤਿਗੁਰੂ ਜੀ ਪ੍ਰਬੰਕੀ ਕਾਰਜ ਵੀ ਕਰਾਉਣੇ ਤੇ ਖੇਤਾਂ ਚੋਂ ਕਾਂ ਉਡਾਉਣ ਲਈ ਵੀ ਹੁਕਮ ਹੋ ਜਾਣਾ, ਮਹਾਰਾਜ ਜੀ ਲਈ ਅਤੇ ਸਤਿਗੁਰੂ ਜੀ ਲਈ ਲੰਗਰ ਤਿਆਰ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਣਾ। ਇਕ ਵਾਕਿਆ ਦਸਦੇ ਹੋਏ ਗੁਰਮੁਖ ਸਿੰਘ ਜੀ ਵਿਸਮਾਦ ਦੀ ਅਵਸਥਾ ਚ ਆ ਜਾਣਾ ਗੱਲ ਬੰਬਈ ਦੀ ਹੈ ਇਕ ਵਾਰ ਰਹਿਬਰ ਜੀ ਸਤਿਗੁਰੂ ਜੀ ਵਾਸਤੇ ਪਰਸ਼ਾਦਾ ਪਕਾਉਣਾ ਸੀ ਵੇਲਣਾ ਨਹੀਂ ਸੀ ਸੋਧ ਦਾ, ਰਹਿਬਰ ਜੀ ਤੋ ਪਰਸ਼ਾਦੇ ਵੇਲੇ ਨਾ ਜਾਣ ਸਤਿਗੁਰੂ ਜੀ ਆਪ ਪਰਸ਼ਾਦਾ ਬਣਾਉਣ ਲੱਗ ਪਏ ਤੇ ਗੁਰਮੁਖ ਸਿੰਘ ਨੂੰ ਪੁੱਛਦੇ ਨੇ ਤੂੰ ਕਿੰਨੇ ਪ੍ਰਸ਼ਾਦੇ ਛਕਣੇ ਨੇ, ਗੁਰਮੁਖ ਸਿੰਘ ਨੇ ਅਰਜ ਕੀਤੀ ਕਿ ਮੈਂ ਆਪ ਆਪਣੇ ਲਈ ਪ੍ਰਸ਼ਾਦੇ ਪਕਾ ਲਵਾਂਗਾ ਸਤਿਗੁਰੂ ਜੀ ਆਖਿਆ ਨਹੀਂ ਤੂੰ ਦੱਸ ਕਿੰਨੇ ਛਕਨੇ ਹਨ, ਤਾਂ ਫਿਰ ਸਤਿਗੁਰੂ ਜੀ ਨੇ ਪਹਿਲਾ ਪ੍ਰਸ਼ਾਦੇ ਗੁਰਮੁਖ ਸਿੰਘ ਵਾਸਤੇ ਫੇਰ ਆਪਣੇ ਵਾਸਤੇ ਬਣਾਏ। ਗੁਰਮੁਖ ਸਿੰਘ ਜੀ ਦਸਦੇ ਸਨ ਇਹ ਸਤਿਗੁਰੂ ਜੀ ਦਾ ਸਾਨੂੰ ਸਿਖਾਉਣ ਦਾ ਹੀ ਢੰਗ ਹੁੰਦਾ ਸੀ ਨਾਲ ਨਿਵਾਜਦੇ ਵੀ ਸਨ । ਬੰਗਲੌਰ ਦੀ ਸੇਵਾ ਤੋਂ ਬਾਅਦ ਨਾਮਧਾਰੀ ਹਾਕੀ ਟੀਮ ਦਾ ਮੈਨੇਜਰ ਬਣਾ ਦਿੱਤਾ ਗੁਰਮੁਖ ਸਿੰਘ ਰਹਿਬਰ ਦੱਸਿਆ ਕਰਦੇ ਸਨ ਕਿ ਜਿੱਤਾਂ ਤਾਂ ਸਤਿਗੁਰੂ ਜੀ ਨੇ ਆਪ ਕਰਵਾਉਣੀਆਂ ਸ਼ੁਰੂ ਕਰ ਦਿੱਤੀਆਂ ਬਸ ਸਾਨੂੰ ਜਿਹੜਾ ਹੁਕਮ ਹੁੰਦਾ ਸੀ ਸੋਧ ਮਰਿਆਦਾ ਰੱਖਣ ਦਾ ਅਤੇ ਨਾਮ ਸਿਮਰਨ ਪਾਠ ਕਰਨ ਦਾ ਅਸੀਂ ਉਹ ਪੂਰਾ ਕਰਦੇ ਰਹੇ। ਗੁਰਮੁਖ ਸਿੰਘ ਰਹਿਬਰ ਨੇ ਛੇ ਸਾਲ ਨਾਮਧਾਰੀ ਹਾਕੀ ਟੀਮ ਦੇ ਮੈਨੇਜਰ ਵਜੋਂ ਸੇਵਾ ਨਿਭਾਈ। ਸਨ 1995, 25 ਦਿਸਬਰ ਵਾਲੇ ਦਿਨ ਬਟਾਲੇ ਸਮੇਲਨ ਦੌਰਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੰਚ ਤੋਂ ਅਨਾਊਂਸਮੈਂਟ ਕਰਵਾਈ ਗੁਰਮੁਖ ਸਿੰਘ ਰਹਿਬਰ  ਵਿਦਿਅਕ ਜੱਥੇ ਦਾ ਪ੍ਰਧਾਨ ਅਤੇ ਜਗਤਾਰ ਸਿੰਘ ਗਾਜੀਆਬਾਦ ਅਤੇ ਜਗਤਾਰ ਸਿੰਘ ਲਾਈਲ, ਸਕੱਤਰ ਤੇ ਖਜਾਨਚੀ ਦੀ ਸੇਵਾ ਨਿਭਾਉਣਗੇ, ਰਹਿਬਰ ਜੀ ਦੱਸਿਆ ਕਰਦੇ ਸਨ ਕਿ ਅਨਾਊਂਸਮੈਂਟ ਸੁਣ ਕੇ ਮੈਂ ਇਕਦਮ ਹੈਰਾਨ ਹੋ ਗਿਆ ਉਦੋਂ ਤੱਕ ਗੁਰਮੁਖ ਸਿੰਘ ਰਹਿਬਰ ਜਗਤਾਰ ਸਿੰਘ ਭੱਟੀ ਨੂੰ ਬਿਲਕੁਲ ਵੀ ਨਹੀਂ ਜਾਣਦੇ ਸਨ ਅਤੇ ਜਗਤਾਰ ਸਿੰਘ ਭੱਟੀ ਦੀ ਦੋਵਾਂ ਨਾਲ ਕੋਈ ਜਾਣਕਾਰੀ ਨਹੀਂ ਸੀ, ਪਰ ਸਦਾ ਅਸਚਰਜ ਕਰਨ ਵਾਲੇ ਸਤਿਗੁਰੂ ਜੀ ਨੇ ਇਸ ਟੀਮ ਤੋਂ ਮਨ ਭਾਉਂਦੀ ਸੇਵਾ ਕਰਵਾਈ ਜਿਸ ਦੀਆਂ ਬਹੁਤ ਸਾਰੀਆਂ ਵਿਸ਼ੇਸ਼ਤਾਵਾਂ ਸਨ। ਬੀਬੀਆਂ ਦੇ ਜਥੇ ਦੀ ਟੀਮ ਬੀਬੀ ਸੁਖਜੀਤ ਕੌਰ ਤੇ ਉਨਾਂ ਦੇ ਸਾਥੀ ਵੀ ਛੇ ਮਹੀਨੇ ਪਹਿਲਾਂ ਹੀ ਵਿਦਿਅਕ ਜਥੇ ਦੀ ਸੇਵਾ ਲਈ ਨਿਯੁਕਤ ਹੋਏ ਸਨ, ਸਾਰੀ ਟੀਮ ਚ ਪੂਰਾ ਸਮਾਂ ਇਕ ਜੁੱਟਤਾ ਅਤੇ ਤਾਲਮੇਲ ਬਣਿਆ ਰਿਹਾ ਕਿਸੇ ਫੈਸਲੇ ਤੇ ਕਿਸੇ ਨੂੰ ਕਿੰਤੂ ਪ੍ਰਤਨੁ ਨਾ ਹੋਣਾ, ਹਰ ਫੈਸਲਾ ਲਾਗੂ ਕਰਨ ਤੋਂ ਪਹਿਲਾਂ ਸਤਿਗੁਰੂ ਜੀ ਨੂੰ ਅਰਜ਼ ਕਰਨੀ ਪ੍ਰਵਾਨਗੀ ਲੈਣੀ। ਸਤਿਗੁਰੂ ਜੀ ਦੀ ਰਜ਼ਾ ਨੂੰ ਸਿਰਮੌਰ ਰੱਖਣਾ। ਰਹਿਬਰ ਜੀ ਦੀ ਅਗਵਾਈ ਚ ਵਿਦਿਅਕ ਜਥੇ ਦਾ ਵਿਸਥਾਰ ਹੋਇਆ, ਸਰਬ ਹਿੰਦ ਵਿਦਿਅਕ ਜਥਾ ਤੋ ਵਿਸ਼ਵ ਨਾਮਧਾਰੀ ਵਿਦਿਅਕ ਜਥਾ ਬਣਿਆ ਅਤੇ ਇਸਨੂੰ ਰਜਿਸਟਰ ਕਰਵਾਇਆ ਗਿਆ। ਪਹਿਲਾ  ਵਡੇ ਸ਼ਹਿਰਾਂ ਦੇ ਨਾਮ ਤੇ ਹੀ ਚੰਦ ਵਿਦਿਅਕ ਜੱਥੇ ਹੋਇਆ ਕਰਦੇ ਸਨ ਜਿਵੇਂ ਦਿੱਲੀ ਲੁਧਿਆਣਾ ਮੰਡੀ ਜਲੰਧਰ ਇਲਾਕਾ ਸ੍ਰੀ ਜੀਵਨ ਨਗਰ ਯਮਨਾ ਨਗਰ ਆਦਿਕ, ਰਹਿਬਰ ਜੀ ਨੇ ਪਿੰਡਾਂ ਪਿੰਡਾਂ ਚ ਸ਼ਹਿਰਾਂ ਦੇ ਛੋਟੇ-ਛੋਟੇ ਇਲਾਕਿਆਂ ਚ ਨਵੇਂ ਵਿਦਿਅਕ ਜਥੇ ਸਥਾਪਿਤ ਕਰ ਕਰੀਬ 65 ਜੱਥੇ ਬਣਾਏ, ਜਿੱਥੇ ਵੀ ਨਾਮਧਾਰੀ ਸੰਗਤ ਸੀ ਉਥੇ ਜੱਥੇ ਬਣਾਏ। ਸਾਰੇ ਜਥਿਆਂ ਦੇ ਅਹੁਦੇਦਾਰਾਂ ਦੀ ਹੋਲੇ ਅਤੇ ਅੱਸੂ ਦੇ ਮੇਲੇ ਤੇ ਵਿਸ਼ੇਸ਼ ਕਿਰਤਰਤਾ ਕਰਨੀ ਹਰ ਸਮੇਲਨ ਬਾਅਦ ਅਹੁਦੇਦਾਰਾਂ ਦੀ ਮੀਟਿੰਗ, ਚਿੱਠੀਆਂ ਰਾਹੀਂ ਹਰ ਜਥੇ ਨੂੰ ਪੂਰੇ ਸਾਲ ਦਾ ਟੀਚਾ ਦਿੱਤਾ ਜਾਂਦਾ (40 ਹਵਨ 40 ਵਰਨਿਆ ਸਧਾਰਨ ਪਾਠ ਆਦਿਕ)  ਅਤੇ ਉਸਦੀ ਤਿਮਾਹੀ  ਰਿਪੋਰਟ  ਮੰਗੀ ਜਾਂਦੀ, ਅੱਜ ਵੀ ਉਹ  ਚਿੱਠੀਆ ਉਸ ਸਮੇਂ ਨਾਮਧਾਰੀ ਨੌਜਵਾਨਾਂ ਚ ਭਰੇ ਜੋਸ਼ ਦੇ ਸਬੂਤ ਪੇਸ਼ ਕਰਦੀਆਂ ਹਨ। ਨਵੇਂ ਜ਼ੋਨ ਬਣਾ ਕੇ ਕਨਵੀਨਰ ਨਿਯੁਕਤ ਕੀਤੇ ਗਏ ਅਤੇ ਹਰ ਜ਼ੋਨ ਚ ਮਿੰਨੀ ਸਮੇਲਨ (ਜਿਸਦਾ ਬਾਅਦ ਚ ਸਤਿਗੁਰੂ ਉਦੇ ਸਿੰਘ ਜੀ ਨੇ ਨਾਮ  ਗੁਰਮਤਿ ਸਿਖਲਾਈ ਸਮਾਗਮ ਕੀਤਾ) ਕਰਵਾਉਣ ਦੀ ਹਿਦਾਇਤ ਦਿੱਤੀ ਜਾਂਦੀ । ਵਡੇ ਮੇਲਿਆ ਚ ਵੱਡੀ ਗਿਣਤੀ ਚ ਨੌਜਵਾਨ ਵਿਦਿਅਕ ਜੱਥੇ ਦੇ ਬੈਜ ਲਗਾ ਕੇ ਪੰਡਾਲ ਲਗਾਉਣ  ਅਤੇ ਸਜਾਉਣ ਦੀ ਪਹਿਰੇ ਦੀ ਪਾਰਕਿੰਗ  ਦੀ ਹੋਰ  ਸੇਵਾਵਾਂ  ਕਰਦੇ  ਨਜ਼ਰ ਆਉਂਦੇ ।

ਗੁਰਮੁਖ ਸਿੰਘ ਰਹਿਬਰ ਦੱਸਦੇ ਸਨ ਕਿ ਜਦੋਂ ਉਹਨਾਂ ਨੂੰ ਇਹ ਸੇਵਾ ਮਿਲੀ ਤੇ ਉਸ ਤੋਂ ਬਾਅਦ ਹੋਲਾ ਆਇਆ ਸਟੇਜ ਦੇ ਇੱਕ ਪਾਸੇ 50, 60 ਨੌਜਵਾਨ ਸਫਾਂ ਤੇ ਬੈਠੇ ਸਨ ਸਤਿਗੁਰੂ ਜੀ ਦੇ ਨਾਲ ਖਲੋਤੇ ਹੰਸਪਾਲ ਜੀ ਨੇ ਪੁੱਛਿਆ ਇਹ ਕਿਸ ਲਈ ਬੈਠੇ ਹਨ ਤਾਂ ਰਹਿਬਰ ਜੀ ਨੇ ਜਵਾਬ ਦਿੱਤਾ ਇਹ ਪੂਰੇ ਮੇਲੇ ਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਿਤੇ ਵੀ ਲੋੜ ਪੈਣ ਤੇ ਸੇਵਾ ਕਰਨ ਲਈ ਤਿਆਰ ਬਰ ਤਿਆਰ ਬੈਠੇ ਹਨ ਇਹ ਗੱਲ ਸੁਣ ਕੇ ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ੀਆਂ। ਰਹਿਬਰ ਜੀ ਨੇ ਨੌਜਵਾਨਾਂ ਨੂੰ ਸਟੇਜ ਤੇ ਲਿਆਉਣਾ ਸ਼ੁਰੂ ਕਰ ਦਿੱਤਾ ਛੋਟੇ-ਛੋਟੇ ਇਲਾਕਿਆਂ ਚੋਂ ਕਿੰਨੇ ਹੀ ਨੌਜਵਾਨ ਨਿਕਲ ਕੇ ਅੱਗੇ ਆਏ ਜਿਨਾਂ ਨੇ ਬਾਅਦ ਚੋਂ ਪੰਥ ਵਿੱਚ ਵੱਡੀਆਂ ਸੇਵਾਵਾਂ ਨਿਭਾਈਆਂ ਕਿੰਨੇ ਹੀ ਜਥੇਦਾਰ ਪ੍ਰਚਾਰਕ ਅਤੇ ਸੂਬੇ ਬਣੇ। ਹਰ ਸੰਮੇਲਨ ਤੋਂ ਪਹਿਲਾਂ ਰਹਿਬਰ ਜੀ ਸਾਰੇ ਇਲਾਕਿਆਂ ਚ ਜਾਇਆ ਕਰਦੇ ਸੰਗਤ ਨੂੰ ਪ੍ਰੇਰਦੇ ਤੇ ਜਿੰਨਾ ਇਲਾਕਿਆਂ ਚੋਂ ਕਦੇ ਵੀ ਕੋਈ ਸੰਮੇਲਨ ਵਿੱਚ ਹਿੱਸਾ ਨਹੀਂ ਲੈਂਦਾ ਸੀ ਉਥੋਂ ਵੀ ਨੌਜਵਾਨ ਸੰਮੇਲਨਾਂ ਚ ਜੁੜਨੇ ਸ਼ੁਰੂ ਹੋ ਗਏ। ਵਿਦਿਅਕ ਸੰਮੇਲਨ ਨੂੰ ਅਨੁਸ਼ਾਸਨ ਦੇ ਨਾਲ ਜੋੜ ਕੈਂਪ ਦਾ ਰੂਪ ਦਿੱਤਾ ਜਿਸ ਦੀ ਬਾਬਤ ਸਤਿਗੁਰੂ ਜੀ ਦੇ ਉਪਦੇਸ਼ ਚ ਵੀ ਸੁਣੀਦਾ ਹੈ ਕਿ ਗੁਰਮੁਖ ਸਿੰਘ ਨੇ ਜਿਹੜੀ ਇਹ ਸਖਤੀ ਕੀਤੀ ਹੈ ਉਹ ਇਸ ਤਰ੍ਹਾਂ ਹੈ ਜਿਵੇਂ ਛੋਟੇ-ਛੋਟੇ ਬੂਟਿਆਂ ਨੂੰ ਬਾਂਸ ਬੰਨ ਦਿੱਤੇ ਜਾਂਦੇ ਹਨ ਤਾਂ ਕਿ ਉਹ ਵੱਡੇ ਹੋ ਕੇ ਸਿੱਧੇ ਦਿਸਣ ਇਹ ਉਪਦੇਸ਼ ਰਹਿਬਰ ਜੀ ਦੀ ਕਰਨੀ ਲਈ ਸਤਿਗੁਰੂ ਜੀ ਦੀ ਨਿਵਾਜਿਸ਼ ਸੀ, ਕਿਉਂਕਿ ਰਹਿਬਰ ਜੀ ਸਦਾ ਆਖਦੇ ਸਨ ਤਾਕਤ ਪ੍ਰੇਰਨਾ ਅਤੇ ਬਖਸ਼ਿਸ਼ ਤਾਂ ਸਤਿਗੁਰੂ ਜੀ ਦੀ ਹੀ ਸੀ।ਜਥੇ ਦੀਆਂ ਕਾਮਯਾਬੀਆਂ ਬਾਰੇ ਗੱਲ ਹੋਣੀ ਤਾਂ ਰਹਿਬਰ ਜੀ ਆਖਦੇ ਸਨ ਕਿ ਮੈਂ ਢੰਗ ਸਿਰ ਗੱਡੀ ਚਲਾਉਣ ਨਹੀਂ ਸੀ ਜਾਣਦਾ ਸਤਿਗੁਰੂ ਜੀ ਨੇ ਅਤੇ ਮਹਾਰਾਜ ਬੀਰ ਸਿੰਘ ਜੀ ਨੇ ਬਿੜਦੀ ਫਾਰਮ ਤੋਂ ਬੰਗਲੌਰ ਜਾਣਾ ਸੀ ਸਤਿਗੁਰੂ ਜੀ ਮੈਨੂੰ ਹੁਕਮ ਕੀਤਾ ਗੱਡੀ ਚਲਾਉਣ ਲਈ, ਮੈਂ ਅਰਜ ਕੀਤੀ ਕਿ ਮੈਨੂੰ ਤਾਂ ਹਜੇ ਢੰਗ ਨਾਲ ਚਲਾਉਣੀ ਨਹੀਂ ਆਉਂਦੀ ਸਤਿਗੁਰੂ ਜੀ ਹੁਕਮ ਕੀਤਾ ਤੂੰ ਚਲਾ ਤੇ ਮੈਂ ਗੱਡੀ ਚਲਾਉਣ ਲੱਗ ਪਿਆ ਸਤਿਗੁਰੂ ਜੀ ਮੇਰੇ ਨਾਲ ਦੀ ਸੀਟ ਤੇ ਬੈਠ ਗਏ ਤੇ ਆਪ ਕਿਰਪਾ ਕਰਕੇ ਮੇਰੇ ਤੋਂ ਗੱਡੀ ਚਲਵਾ ਲਈ ਅਤੇ ਬੰਗਲੌਰ ਪਹੁੰਚ ਕੇ ਬਚਨ ਕਰਦੇ ਨੇ ਤੂੰ ਤਾਂ ਬਣਿਆ ਬਣਾਇਆ ਡਰਾਈਵਰ ਹੈ, ਇਸੇ ਤਰ੍ਹਾਂ ਹੀ ਉਹ ਮੇਰੇ ਤੋਂ ਹਰ ਇਕ ਸੇਵਾ ਆਪ ਹੀ ਕਰਵਾ ਲੈਂਦੇ ਸਨ। ਇਹ ਉਹ ਸਮਾਂ ਸੀ ਜਦੋਂ ਬਹੁਤ ਸਾਰੇ ਨੌਜਵਾਨ ਨਾਮਧਾਰੀ ਪਹਿਰਾਵਾ ਪਾਉਣ ਲਈ, ਸਾਦੇ ਵਿਆਹ ਕਰਾਉਣ ਲਈ ਪ੍ਰਤਿਬਧ ਹੋਏ। ਚਿੱਟੀਆਂ ਦਸਤਾਰਾਂ ਦਾ ਤਾ ਪੂਰੇ ਸਮਾਜ ਦੇ ਵਿੱਚ ਚਲਨ ਹੋ ਗਿਆ। ਰਹਿਬਰ ਜੀ ਨੇ ਕਰੀਬ 5 ਸਾਲ ਪਹਿਲੀ ਟਰਮ ਚ ਇਹ ਸੇਵਾ ਨਿਭਾ ਕੇ ਵਿਦਿਅਕ ਜੱਥੇ ਨੂੰ ਨਵਾ ਰੂਪ ਦਿੱਤਾ। ਤੇਰਾ ਭਾਣਾ ਮੀਠਾ ਲਾਗੇ ਦੇ ਅਨੁਸਾਰ ਵੀ ਗੁਰਮੁਖ ਸਿੰਘ ਰਹਿਬਰ ਅਤੇ ਉਹਨਾਂ ਦੀ ਧਰਮ ਪਤਨੀ ਬੀਬੀ ਚਰਣਜੀਤ ਕੌਰ ਜੋ ਕਿ ਨਾਮਧਾਰੀ ਪੰਥ ਦੀ ਵੱਡੀ ਹਸਤੀ ਸੰਤ ਪ੍ਰੀਤਮ ਸਿੰਘ ਪੱਧੀ ਵਾਲਿਆਂ ਦੀ ਲੜਕੀ ਸੀ, ਖਰੇ ਉਤਰੇ। ਸਨ 1984 ਵਿੱਚ ਇਸ ਗੁਰਸਿੱਖ ਜੋੜੇ ਦਾ ਇਕਲੌਤਾ ਸਪੁੱਤਰ ਚੜਦੀ ਉਮਰ ਚ ਚੜਾਈ ਕਰ ਗਿਆ ਸਤਿਗੁਰੂ ਜੀ ਨੇ ਦੋ ਦਿਨ ਚ ਹੀ ਕਾਕੇ ਦਾ ਭੋਗ ਪਾਉਣ ਲਈ ਹੁਕਮ ਕੀਤਾ ਗੁਰਮੁਖ ਸਿੰਘ ਹੁਰਾਂ ਨੇ ਸੱਤ ਬਚਨ ਆਖਿਆ। ਭੋਗ ਤੋਂ ਬਾਅਦ ਸਤਿਗੁਰੂ ਜੀ ਨੇ ਘਰ ਦਰਸ਼ਨ ਦਿੱਤੇ ਉਹਨਾਂ ਦਿਨਾਂ ਚ ਇਹ ਪਰਵਾਰ ਲੁਧਿਆਣੇ ਆ ਚੁੱਕਿਆ ਸੀ ਸਤਿਗੁਰੂ ਜੀ ਕਾਫੀ ਚਿਰ ਘਰ ਰੁਕੇ ਅਤੇ ਜਾਣ ਲੱਗਿਆਂ ਬੀਬੀ ਜੀ ਨੂੰ ਆਖਿਆ ਕਿ ਮੈਂ ਗੁਰਮੁਖ ਸਿੰਘ ਰਹਿਬਰ ਨੂੰ ਦੌਰੇ ਤੇ ਨਾਲ ਲਿਜਾਣਾ ਹੈ ਬੀਬੀ ਜੀ ਨੇ ਸੱਤ ਬਚਨ ਆਖਿਆ ਕਿਸੇ ਪ੍ਰਕਾਰ ਦੀ ਵੀ ਕੋਈ ਵਿਯੋਗ ਵਾਲੀ ਅਵਸਥਾ ਨਾ ਵਿਖਾਈ ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ੀਆਂ ਘਰ ਵਿੱਚ ਫਿਰ ਭਾਗ ਲੱਗੇ ਪਹਿਲਾਂ ਸਪੁੱਤਰੀ ਮਨਪ੍ਰੀਤ ਕੌਰ ਦਾ ਜਨਮ ਹੋਇਆ ਉਸ ਤੋਂ ਬਾਅਦ ਇੱਕ ਲੜਕੇ ਦਾ ਜਨਮ ਹੋਇਆ ਜਦੋਂ ਗੁਰਮੁਖ ਸਿੰਘ ਰਹਿਬਰ ਇਹ ਅਰਜ਼ ਕਰਨ ਵਾਸਤੇ ਭੈਣੀ ਸਾਹਿਬ ਪਹੁੰਚੇ ਅਜੇ ਅਰਜ ਕਰਨੀ ਸੀ ਸਤਿਗੁਰੂ ਜੀ ਹੁਕਮ ਕੀਤਾ ਮੈਂ ਤੇਰੇ ਲੜਕੇ ਦਾ ਨਾਮ ਗਿਆਨ ਸਿੰਘ ਰੱਖਿਆ ਹੈ। ਸੋਗ ਵਾਲੀ ਗੱਲ ਤਾਂ ਪਰਿਵਾਰ ਨੇ ਪਹਿਲਾਂ ਵੀ ਨਹੀਂ ਸੀ ਕੀਤੀ ਪਰ ਸਤਿਗੁਰੂ ਜੀ ਨੇ ਮੁੜ ਘਰ ਖੁਸ਼ੀਆਂ ਬਖਸ਼ੀਆਂ ਬੀਬੀ ਚਰਨਜੀਤ ਕੌਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਬ੍ਰਹਮਲੀਨ ਹੋਣ ਤੋਂ ਥੋੜੇ ਦਿਨ ਪਹਿਲਾਂ ਹੀ ਸਿੱਖੀ ਸਿਦਕ ਪੂਰਨ ਜੀਵਨ ਯਾਤਰਾ ਸੰਪੂਰਨ ਕਰ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਗੱਦੀ ਤੇ ਜਦੋਂ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਵਿਰਾਜਮਾਨ ਹੋਏ ਤਾਂ ਇੱਕ ਵਾਰ ਫਿਰ ਸਰਦਾਰ ਗੁਰਮੁਖ ਸਿੰਘ ਰਹਿਬਰ ਨੂੰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੀ ਸੇਵਾ ਲਈ ਕੋਆਰਡੀਨੇਟਰ ਦੇ ਰੂਪ ਵਿੱਚ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਜਿੰਮੇਵਾਰੀ ਸੌਂਪੀ,ਵਿਦਿਅਕ ਜਥੇ ਦੀ ਕੇਂਦਰੀ ਕਮੇਟੀ ਨੂੰ ਨਵਾਂ ਰੂਪ ਦਿੱਤਾ ਗਿਆ, ਸੁਖਵਿੰਦਰ ਸਿੰਘ ਲਾਇਲ ਹਰਪਾਲ ਸਿੰਘ ਸੋਧੀ ਗੁਰਮੀਤ ਸਿੰਘ ਚਾਨਾ ਮੰਗਲਜੀਤ ਸਿੰਘ ਗੁਰਦੇਵ ਸਿੰਘ ਚੀਮਾ ਅਤੇ ਹਰਪ੍ਰੀਤ ਸਿੰਘ ਮੰਡੀ ਨੂੰ ਵਿਦਿਅਕ ਜਥੇ ਦੇ ਕੇਂਦਰੀ ਸੇਵਾਦਾਰ ਨਿਯੁਕਤ ਕੀਤਾ। ਸ਼ਸ਼ੋਪਨ ਦੇ ਉਸ ਮਾਹੌਲ ਦੇ ਵਿੱਚ ਕਿੰਨੇ ਹੀ ਡੋਲਦੇ ਅਤੇ ਭਟਕਦਿਆਂ ਨੂੰ ਗੁਰਮੁਖ ਸਿੰਘ ਰਹਿਬਰ ਨੇ ਆਪਣੇ ਸਾਥੀਆਂ ਨਾਲ ਇਲਾਕਿਆਂ ਚ ਮਗਰ ਜਾ ਜਾ ਸਤਿਗੁਰੂ ਜੀ ਦੇ ਚਰਨੀ ਲਾਇਆ, ਰਹਿਬਰ ਜੀ ਦੇ ਨਾਲ ਕੰਮ ਕਰਦਿਆਂ ਇੱਕ ਚੀਜ਼ ਬੜੀ ਖਾਸ ਵੇਖਣ ਨੂੰ ਮਿਲੀ ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਗੁਰਮੁਖ ਸਿੰਘ ਰਹਿਬਰ ਨੂੰ ਹਰ ਕੰਮ ਲਈ ਪੂਰਨ ਅਖਤਿਆਰ ਦਿੰਦੇ ਸਨ

ਉਹਨਾਂ ਸਾਨੂੰ ਅਖਤਿਆਰ ਦੇਣੇ, ਸਾਡੇ ਤੋਂ ਕੰਮ ਕਰਵਾਉਣਾ ਤੇ ਸਾਡੇ ਤੋਂ ਹੀ ਅਰਜਾਂ ਕਰਵਾਣੀਆਂ ਕਦੇ ਆਪਣੇ ਆਪ ਨੂੰ ਮੁੱਖ ਨਹੀਂ ਰੱਖਿਆ ਵੱਡਿਆਂ ਹੁੰਦਿਆਂ ਹੋਇਆਂ ਵੀ ਵੱਡੇ ਹੋਣ ਦਾ ਅਹਿਸਾਸ ਨਹੀਂ ਕਰਵਾਇਆ। ਜਿਸ ਦੇ ਸਿੱਟੇ ਵਜੋਂ ਨਵੇਂ ਸਿਲੇਬਸ ਬਣੇ ਮੰਡੀ ਵਿਖੇ ਬੜਾ ਸਫਲ ਸੰਮੇਲਨ ਹੋਇਆ ਜਿਸ ਦੀ ਤਿਆਰੀ ਬਹੁਤ ਹੀ ਘੱਟ ਸਮੇਂ ਚ ਗੁਰਮੁਖ ਸਿੰਘ ਰਹਿਬਰ ਦੀ ਅਗਵਾਈ ਹੇਠ ਹੋਈ। ਸਤਿਗੁਰੂ ਉਦੇ ਸਿੰਘ ਜੀ ਦੇ ਨਾਲ ਸਤਿਗੁਰੂ ਜੀ ਦੇ ਪਲੇਠੇ ਐਮਪੀ ਯੂਪੀ ਅਤੇ ਹੋਰ ਇਲਾਕਿਆਂ ਦੇ ਦੌਰੇ ਕੀਤੇ। 2015 ਚ ਥਾਈਲੈਂਡ ਅਤੇ ਉਸ ਤੋਂ ਬਾਅਦ ਆਸਟਰੇਲੀਆ ਗਏ। 2018 ਦਿੱਲੀ ਵਿਖੇ ਹੋਏ ਸੰਮੇਲਨ ਦੌਰਾਨ ਇੱਕ ਮੈਂਟੋਰ ਦੇ ਰੂਪ ਵਿੱਚ ਸ਼ਾਮਿਲ ਹੋਏ ਅਤੇ ਸਿਹਤ ਪਖੋਂ ਪੂਰੀ ਤਰ੍ਹਾਂ ਢਾਹ ਲੱਗਣ ਤੱਕ ਸੇਵਾ ਕਰਦੇ ਰਹੇ 2022 ਵਿੱਚ ਵੀ ਸੰਮੇਲਨ ਦੌਰਾਨ ਉਨਾਂ ਕੁਝ ਚਿਰ ਲਈ ਹਾਜ਼ਰੀ ਭਰੀ, ਅਤੇ ਮਿਤੀ:- 8 ਜਨਵਰੀ 2024 ਨੂੰ ਇਸ ਅਸਾਰ ਸੰਸਾਰ ਨੂੰ ਅਲਵਿਦਾ ਆਖ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ। ਸ. ਗੁਰਮੁਖ ਸਿੰਘ ਜੀ ਰਹਿਬਰ ਜਿਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਤ ਬਚਨੀ ਸਨ ਉਸ ਤਰਾਂ ਹੀ ਸਤਿਗੁਰੂ ਉਦੇ ਸਿੰਘ ਜੀ ਨੂੰ ਆਪਣਾ ਇਸ਼ਟ ਮੰਨਿਆ, ਗੁਰਮੁਖ ਸਿੰਘ ਰਹਿਬਰ ਜੀ ਦਾ ਹਰ ਇਲਾਕੇ ਦੇ ਪ੍ਰਧਾਨਾਂ ਅਤੇ ਸੂਬੇ ਸਾਹਿਬਾਨਾਂ ਦੇ ਨਾਲ ਚੰਗਾ ਤਾਲਮੇਲ ਸੀ, ਲੁਧਿਆਣਾ ਨਿਵਾਸੀ ਹੋਣ ਦੇ ਨਾਤੇ ਸ਼ਹੀਦੀ ਸਮਾਰਕ ਤੇ ਹੋਣ ਵਾਲੇ ਮੇਲਿਆਂ ਚ ਰਹਿਬਰ ਜੀ ਦੀ ਖਾਸ ਭੂਮਿਕਾ ਰਹਿੰਦੀ। ਸੇਵਾ ਦੇ ਬਹੁਤ ਸਾਰੇ ਪੱਖ ਅਜੇ ਨਹੀਂ ਲਿਖੇ ਜਾ ਸਕੇ। ਸ. ਗੁਰਮੁਖ ਸਿੰਘ ਜੀ ਬਾਰੇ ਇੱਕ ਬੜੀ ਖਾਸ ਗੱਲ ਸੀ ਕਿ ਉਹ ਹਰ ਸੰਮੇਲਨ ਦੌਰਾਨ ਆਪਣੇ ਗਲ ਵਿੱਚ ਵੀ ਇੱਕ ਡੈਲੀਗੇਟ ਕਾਰਡ ਪਾਉਂਦੇ ਸਨ ਜਿਸ ਦਾ ਭਾਵ ਸਿਰਫ ਇਹ ਹੁੰਦਾ ਸੀ ਕਿ ਉਹ ਆਪਣੇ ਆਪ ਨੂੰ ਵੀ ਇੱਕ ਸਿੱਖਿਆਰਥੀ ਹੀ ਸਮਝਦੇ ਸਨ, ਇੱਕ ਚੰਗਾ ਸਿਖਿਆਰਥੀ ਹੀ ਇਕ ਚੰਗਾ ਅਧਿਆ-ਪਕ ਹੋ ਸਕਦਾ ਹੈ।ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਵਕਾਲਤ ਦੀ ਪੜਾਈ ਛੱਡ ਕੇ ਸੇਵਾ ਵਿੱਚ ਜੁੱਟੇ ਰਹਿਬਰ ਜੀ ਨੇ ਆਪਣੇ ਜੀਵਨ ਵਿੱਚ ਬਹੁਤੀ ਧਨ ਸੰਪਦਾ ਤਾਂ ਨਹੀਂ ਜੋੜੀ ਹੋਵੇਗੀ ਪਰ ਉਹਨਾਂ ਨੇ ਸਤਿਗੁਰੂ ਦੀਆਂ ਬਖਸ਼ਿਸ਼ਾਂ ਦਾ ਧਨ ਜੋੜਿਆ ਉਹਨਾਂ ਨੂੰ ਯਾਦ ਕਰਨ ਵਾਲੇ ਪ੍ਰੇਮੀਆਂ ਦੇ ਮਨ ਜਿੱਤੇ ਹਨ।

ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ

– ਹਰਪਾਲ ਸਿੰਘ ਸੋਧੀ

